

ੴ ਵਾਹਿਗੁਰੂ ਜੀ ਕੀ ਫਤਹਿ



## ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ

# ਸੰਖੇਪ ਇਤਿਹਾਸ

2/09


...ਬੰਧਕ ਕਮੇਟੀ ਸ੍ਰੀ ਨਾਨਕ ਮਤਾ ਸਾਹਿਬ
... ਸਿੰਘ ਨਗਰ (ਰੁਦਰਪੁਰ) ਯੂ.ਪੀ.
Phone : (05948) 51525, 51702


Sri Satguru Jagjit Singh Ji eLibrary NamdhariElibrary@gmail.com

# ਬੇਨਤੀ

ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ ਉਤਰ ਪ੍ਰਦੇਸ਼ ਵਿੱਚ ਸਿੱਖੀ ਦਾ ਕੇਂਦਰ ਹੈ । ਇਸ ਅਸਥਾਨ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਅਤੇ ਦਲ ਭੰਜਨ 'ਛਠਮ ਗੁਰੂ' ਗੁਰੂ ਹਰਗੋਬਿੰਦ ਸਾਹਿਬ ਜੀ ਦੀ ਚਰਣ ਛੂਹ ਪ੍ਰਾਪਤ ਹੈ । ਗੁਰੂ ਨਾਨਕ ਸਾਹਿਬ ਨੇ ਸਿੱਧਾਂ ਜੋਗੀਆਂ ਦੇ ਬਾਹਰੀ ਭੇਖਾਂ ਪਾਖੰਡਾਂ ਦਾ ਖੰਡਨ ਕੀਤਾ ਅਤੇ ਸੱਚ ਨਾਲ ਜੁੜਨ ਦਾ ਉਪਦੇਸ਼ ਦਿਤਾ । ਗੁਰੂ ਸਾਹਿਬ ਦੇ ਇਤਿਹਾਸਕ ਅਸਥਾਨ ਗੁ: ਬਉਲੀ ਸਾਹਿਬ, ਭੰਡਾਰੀ ਬੋਹੜ, ਛੇਵੀਂ ਪਾਤਿਸਾਹੀ, ਦੁੱਧ ਵਾਲਾ ਖੂਹ ਅਤੇ ਗੁਰੂ ਸਾਹਿਬ ਜੀ ਦੀ ਪ੍ਰਤੱਖ ਨਿਸ਼ਾਨੀ ਪਿੱਪਲ ਸਾਹਿਬ ਖੜਾ ਹੈ । ਇਸ ਅਸਥਾਨ ਦੀ ਕਾਰ ਸੇਵਾ ਦੇ ਕੁੰਭ ਵਿੱਚ ਹਿਸਾ ਪਾਕੇ ਗੁ: ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰੋ ਜੀ ।

***ਸੰਗਤਾਂ ਦੇ ਦਾਸ***

ਅਜੀਤ ਸਿੰਘ, ਬੀਬੀ ਰਾਜ ਰਾਏ ਸਿੰਘ

*ਮੈਨੇਜਰ* ਸਾਬਕਾ ਮੰਤਰੀ ਉ: ਪ੍ਰਦੇਸ਼

*ਰਿਸੀਵਰ*

**ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ**

Sri Satguru Jagjit Singh Ji eLibrary NamdhariElibrary@gmail.com

ੴ ੧ੳ ਵਾਹਿਗੁਰੂ ਜੀ ਕੀ ਫਤਹਿ ੴ

# ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ

ਦਾ

# ਸੰਖੇਪ ਇਤਿਹਾਸ

ਗੁਰਦੁਆਰਾ ਸ੍ਰੀ ਨਾਨਕ ਮਤਾ ਸਾਹਿਬ ਉਹ ਪਵਿਤ੍ਰ ਅਸਥਾਨ ਹੈ ਜਿਥੇ ਜਗਤ ਗੁਰੂ ਗੁਰੂ ਨਾਨਕ ਦੇਵ ਜੀ ਨੇ ਆਪਣੇ ਪਵਿਤ੍ਰ ਚਰਨ ਪਾ ਕੇ ਜੋਗੀਆਂ ਦਾ ਅਹੰਕਾਰ ਦੂਰ ਕਰਕੇ ਨਿਰੰਕਾਰ ਦੇ ਲੜ ਲਾਇਆ। ਨੈਨੀਤਾਲ, ਪੀਲੀਭੀਤ ਦੇ ਇਹਨਾਂ ਭਿਆਨਕ ਤੇ ਸੰਘਣੇ ਜੰਗਲਾਂ ਵਿਚ ਜੋਗੀਆਂ ਨੇ ਇਕ ਬੜਾ ਭਾਰੀ ਗੜ੍ਹ ਕਾਇਮ ਕੀਤਾ ਹੋਇਆ ਸੀ। ਜਿਸ ਦਾ ਨਾਮ ਗੋਰਖ ਮਤਾ ਸੀ। ਸੰਮਤ ੧੫੬੧ ਬਿਕ੍ਰਮੀ ਉਤਰਾਖੰਡ ਦੀ ਉਦਾਸੀ ਵੇਲੇ ਅਨੇਕਾਂ ਜੀਵਾਂ ਦਾ ਉਧਾਰ ਕਰਦੇ ਹੋਏ ਸਤਿਗੁਰੂ ਜੀ ਭਾਈ ਮਰਦਾਨਾ ਜੀ ਸਮੇਤ ਇਥੇ ਪੁਜੇ। ਜੋਗੀ ਸਤਿਗੁਰੂ ਜੀ ਨੂੰ ਵੇਖ ਕੇ ਬੜੇ ਹੈਰਾਨ ਹੋਏ। ਗੁਰੂ ਸਾਹਿਬ ਇਕ ਪਿੱਪਲ ਹੇਠ ਬੈਠ ਗਏ।

## ਧੂਣੀ ਬਾਲਣੀ

ਰਾਤ ਦਾ ਸਮਾਂ ਆ ਗਿਆ ਸਰਦੀ ਸਖਤ ਪੈ ਰਹੀ ਸੀ, ਧੂਣੀ ਬਾਲਣ ਲਈ ਜਦ ਮਰਦਾਨਾ ਜੀ ਸਿੱਧਾਂ ਪਾਸੋ ਅੱਗ ਲੈਣ ਗਏ ਤਾਂ ਸਿੱਧਾਂ ਨੇ ਈਰਖਾ ਵਿਚ ਆਕੇ ਮਰਦਾਨਾ ਜੀ ਨੂੰ ਅੱਗ ਨਾ ਦਿਤੀ ਤੇ ਆਖਿਆ ਜੇ ਤੇਰਾ ਗੁਰੂ ਏਡੀ ਕਰਾਮਾਤ ਵਾਲਾ ਹੈ ਤਾਂ ਆਪ ਹੀ ਕਿਉਂ ਨਹੀਂ ਅੱਗ ਬਾਲ ਲੈਂਦਾ। ਕ੍ਰਿਪਾ ਦ੍ਰਿਸ਼ਟੀ ਨਾਲ ਗੁਰੂ ਮਹਾਰਾਜ ਦੀ ਧੂਣੀ ਲਟ ਲਟ ਬਲਣ ਲਗ ਪਈ। ਐਸਾ ਕੁਦਰਤ ਦਾ ਭਾਣਾ ਵਰਤਿਆ ਜੋ ਬੜੇ ਜੋਰ ਦਾ ਝੱਖੜ ਝੂਲਿਆ, ਅੰਧੇਰੀ ਦੇ ਨਾਲ ਮੋਹਲੇਧਾਰ ਵਰਖਾ



Sri Satguru Jagjit Singh Ji eLibrary NamdhariElibrary@gmail.com

ਣ ਲਗ ਪਈ. ਜੋਗੀਆਂ ਦੀਆਂ ਸਾਰੀਆਂ ਧੂਣੀਆਂ ਬੁਝ ਗਈਆਂ. ਕੇਵਲ ਗੁਰੂ ਹਾਰਾਜ ਜੀ ਦੀ ਧੂਣੀ ਹੀ ਬਲਦੀ ਰਹੀ. ਕਵੀ ਸੰਤੋਖ ਸਿੰਘ ਜੀ ਲਿਖਦੇ ਹਨ ।

*ਬਹੀ ਸੁਮੀਰ[1] ਰੈਨ ਸਭ ਜਬਹੀਂ ।*
*ਉਡ ਗਈ ਧੂਣੀ ਸਿਧਨ ਤਬਹੀਂ ।*
*ਬੀਤੀ ਰੈਨ ਭੋਰੇ[2] ਭਈ ਆਈ ।*
*ਸ੍ਰੀ ਗੁਰੂ ਪਾਵਕ[3] ਦਈ ਦੁਰਾਈ[4] ।*
*ਧੂਣੀ ਦੇਖਨ ਸਿਧ ਉਠੇ ਜਬ ।*
*ਪਾਵਕ ਕਾਹੂੰ ਨ ਪਾਵਤ ਹੈ ਤਬ ।*
*ਇਕ ਸ੍ਰੀ ਨਾਨਕ ਧੂਣੀਂ ਮਾਹੀ ।*
*ਅਰ ਹੁਤਾਸਨ[5] ਕਿਤਹੂੰ ਨਾਹੀ ।*

(ਨਾਨਕ ਪ੍ਰਕਾਸ਼)

ਪਾਲੇ ਨਾਲ ਠਰੂ-ਠਰੂ ਕਰਦੇ ਸਿੱਧ ਸ਼ਰਮਿੰਦੇ ਹੋਏ. ਗੁਰੂ ਜੀ ਪਾਸ ਆਏ । ਆਪਣੇ ਗੁਰੂ ਗੋਰਖ ਦੀਆਂ ਮੁੰਦ੍ਰਾਂ ਤੇ ਪਊਏ ਸਤਿਗੁਰੂ ਜੀ ਪਾਸ ਗਿਰਵੀ ਰਖਕੇ ਸਿਧਾਂ ਅੱਗ ਲੈਕੇ ਧੂਣੀ ਬਾਲੀ ਤੇ ਰਾਤ ਕੱਟੀ. ਦਿਨ ਚੜੇ ਸਾਰੇ ਸਿੱਧ ਝੰਗਰ ਨਾਥ ਤੇ ਭੰਗਰ ਨਾਥ ਦੀ ਅਗਵਾਈ ਹੇਠ ਇਕੱਠੇ ਹੋ ਕੇ ਸਤਿਗੁਰੂ ਜੀ ਨਾਲ ਗੋਸ਼ਟ ਕਰਨ ਲਈ ਆ ਜੁੜੇ ।

## ਸੁਕਾ ਪਿੱਪਲ ਹਰਾ ਕੀਤਾ

ਜਿਸ ਪਿੱਪਲ ਦੇ ਥੱਲੇ ਸਤਿਗੁਰੂ ਜੀ ਬੈਠੇ ਸਨ ਉਹ ਗੁਰੂ ਜੀ ਦੀ ਚਰਨ ਛੋਹ ਨਾਲ ਹਰਾ ਭਰਾ ਹੋ ਗਿਆ ਸੀ. ਸਿਧਾਂ ਨੇ ਆਪਣੀ ਕਰਾਮਾਤ ਨਾਲ ਪਿੱਪਲ ਨੂੰ ਆਕਾਸ਼ ਵਿਚ ਉਡਾਣਾ ਚਾਹਿਆ ਜਿਸ ਵੇਲੇ ਪਿੱਪਲ ਦੀਆਂ ਜੜਾਂ ਛੇ ਫੁਟ ਜਮੀਨ ਤੋਂ

1- ਪਵਨ, 2- ਸਵੇਰ, 3- ਅੱਗ, 4- ਛੁਪਾਇ, 5- ਅੱਗ,



Sri Satguru Jagjit Singh Ji eLibrary NamdhariElibrary@gmail.com

ਨਿਕਲ ਆਈਆਂ ਤਾਂ ਸਤਿਗੁਰੂ ਜੀ ਨੇ ਆਪਣਾ ਪਵਿਤ੍ਰ ਹਥ ਲਾਕੇ ਓਸਨੂੰ ਉਥੇ ਹੀ ਰੋਕ ਲਿਆ। ਕਵੀ ਸੰਤੋਖ ਸਿੰਘ ਜੀ ਲਿਖਦੇ ਹਨ -

*ਸੋ ਚਲਦਲ[6] ਕਾ ਤਰ ਤਤਕਾਲਾ[7] ।*
*ਹਰਯੋ ਹੋਤ ਭਾ ਪਤ੍ਰ ਬਿਸਾਲਾ ॥*

ਦੋਹਰਾ - ਜਿਸ ਬ੍ਰਿਛਕੇ[8] ਤਰ ਸਤਿਗੁਰੂ ਉਡਨ ਲਗਯੋ ਜਬ ਸੋਇ ।
ਨਿਜ ਕਰ ਸੋ ਥੰਭਯੋ ਤਬੈ, ਕਹਿਉ ਰਹੋ ਥਿਰ ਹੋਇ ॥

ਇਸ ਪਿੱਪਲ ਵਾਲੀ ਜਗਾ ਨੂੰ ਯੂ: ਪੀ: ਦੇ ਪੁਰਾਣੇ ਵਸਨੀਕ ਸ੍ਰੀ ਪੰਜਾ ਜੀ ਦੇ ਨਾਮ ਨਾਲ ਯਾਦ ਕਰਦੇ ਹਨ ਤੇ ਪੰਜਾ ਜੀ ਦੀ "ਜੈ" ਬੁਲਾਓਦੇ ਹਨ। ਸਿਧ ਅਗੇ ਭੀ ਸੁਮੇਰ ਪ੍ਰਬਤ ਅਤੇ ਰੀਠਾ ਸਾਹਿਬ ਆਦਿ ਥਾਵਾਂ ਤੇ ਸਤਿਗੁਰੂ ਜੀ ਨਾਲ ਗੋਸ਼ਟ ਕਰਕੇ ਕਰਾਮਾਤਾਂ ਦਿਖਾਕੇ ਹਾਰ ਚੁਕੇ ਸਨ। ਹੁਣ ਫਿਰ ਤਮਕ ਖਾਕੇ ਕਿਸੇ ਨੇ ਤੁੰਬਾ, ਕਿਸੇ ਨੇ ਫਹੂਆ, ਮੁੰਦ੍ਰਾ, ਮ੍ਰਿਗਾਣੀ, ਆਸਣ, ਖਿੰਥਾ ਵਗੈਰਾ ਆਕਾਸ਼ ਵਿਚ ਉਡਾਈਆਂ ਆਸਮਾਨ ਵਿਚ ਲਗੀਆਂ ਫਿਰਨ ਸਤਿਗੁਰੂ ਜੀ ਚੁੱਪ ਕਰਕੇ ਬੈਠੇ ਰਹੇ। ਝੰਗਰ ਨਾਥ ਵਗੈਰਾ ਹੰਕਾਰੀ ਜੋਗੀ ਮਸਖਰੀ ਕਰਕੇ ਲਗੇ ਤਾੜੀ ਮਾਰਨ। ਮਰਦਾਨਾ ਜੀ ਦੀ ਬੇਨਤੀ ਕਰਨ ਤੇ ਸਤਿਗੁਰੂ ਜੀ ਨੇ ਆਪਣੀ ਕਾਉਸ (ਖੜਾਉ) ਨੂੰ ਹੁਕਮ ਕੀਤਾ ਜੋ ਇਹਨਾਂ ਸਿੱਧਾਂ ਦਾ ਹੰਕਾਰ ਦੂਰ ਕਰ। ਬਾਬਾ ਜੀ ਦੇ ਚਰਨਾਂ ਦੀ ਖੜਾਉ ਆਕਾਸ਼ ਵਿਚ ਸਭ ਤੋਂ ਉਚੀ ਉਡਕੇ ਸਾਰਿਆਂ ਦੇ ਸਿਰ ਵਿਚ ਲਗੀ ਕਾੜ-ਕਾੜ ਵਜਨ। ਸਭ ਤੁੰਬੇ, ਫਹੂਏ, ਮ੍ਰਿਗਾਣੀ, ਮੁੰਦਰਾਂ ਵਗੈਰਾ ਸਤਿਗੁਰੂ ਜੀ ਦੇ ਚਰਨਾਂ ਵਿਚ ਲਿਆ ਸੁਟੇ। ਤਵਾਰੀਖ ਖਾਲਸਾ ਵਿਚ ਗਿ: ਗਿਆਨ ਸਿੰਘ ਜੀ ਲਿਖਦੇ ਹਨ।

6-ਪਿੱਪਲ, 7-ਜਲਦੀ ਨਾਲ, 8-ਨੀਚ



Sri Satguru Jagjit Singh Ji eLibrary NamdhariElibrary@gmail.com

ਤਾਂ ਬਾਬੇ ਜੀ ਕਉਮ ਉਡਾਈ ।
ਵੇਖ ਸਿਧਿ ਰਹਿ ਗਏ ਬਿਸਮਾਈ ।
ਮ੍ਰਿਗਾਣੀ ਸਿੰਧੀ ਸਬ ਹਾਰੀ ।
ਸਬ ਪਰ ਖੜਾਊ ਕਰੀ ਅਸਵਾਰੀ ।
ਫੂਹੁਏ, ਮੁੰਦ੍ਰਾ ਖਿੰਥਾ ਤੁੰਬੇ ।
ਸਭ ਹੀ ਮਾਰ ਬਿਡਾਰੇ ਭੂਮੇ ।
ਮਾਰ-ਮਾਰ ਸਿਧ ਕੀਏ ਫਾਵੇ ।
ਟਾਰੀ ਟਰੇ ਨ ਕਰ ਮੈ ਆਵੈ ।
ਗੋਪੀ ਚੰਦ ਪੁਨ ਮੰਗਲ ਨਾਥ ।
ਬਾਬੇ ਆਗੇ ਜੋਰੇ ਹਾਥ ।
ਤਬ ਬਾਬੇ ਨੇ ਕਉਂਸ ਨਿਵਾਰੀ ।
ਥਿਰੀ ਆਏ ਗੁਰ ਬਚਨ ਅਗਾਰੀ ।
(ਤਵਾਰੀਖ ਖਾਲਸਾ)

ਇਸ ਵਿਚ ਕੋਈ ਸ਼ਕ ਨਹੀਂ ਕਿ ਲੋਹੇ ਨੂੰ ਲੋਹਾ ਹੀ ਕਟਦਾ ਹੈ ਰੇਸ਼ਮ ਨਹੀਂ ਕਟਦਾ । ਸਤਿਗੁਰੂ ਜੀ ਨੇ ਆਪਣੀ ਆਤਮਕ ਸ਼ਕਤੀ ਨਾਲ ਸਿੱਧਾਂ ਦਾ ਹੰਕਾਰ ਦੂਰ ਕੀਤਾ । ਪਰੰਤੂ ਗੁਰੂ ਘਰ ਵਿਚ ਕਰਾਮਾਤ ਨੂੰ ਕੋਈ ਖਾਸ ਵਿਸ਼ੇਸ਼ਤਾ ਨਹੀਂ ਦਿਤੀ ਗਈ ।

"**ਰਿਧ-ਸਿਧ ਅਵਰਾ ਸਾਦ**" ਰਿਧ-ਸਿਧ ਨਾਵ ਕੀ ਦਾਸੀ ਹੈ ਤੇ ਨਾਟਕ ਚੇਟਕ ਗੁਰਮਤ ਅਨੁਸਾਰ ਨੀਵੀਆਂ ਚੀਜ਼ਾਂ ਹਨ । ਰਬ ਦੇ ਪਿਆਰੇ ਇਨ੍ਹਾਂ ਸਿਧੀਆਂ ਵਿਚ ਨਹੀਂ ਅਟਕਦੇ । ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਚ ਸਿਧਾਂਤ ਭਾਈ ਗੁਰਦਾਸ ਜੀ ਨੇ ਇੰਝ ਵਰਨਣ ਕੀਤਾ ਹੈ -

ਬਾਝਹੁ ਸਚੇ ਨਾਮ ਦੇ ਹੋਰ ਕਰਾਮਾਤ ਆਸਾਥੇ ਨਾਹੀਂ ।

ਨਾਮ ਤੋਂ ਬਿਨਾਂ ਧਨ ਦੌਲਤ ਤੇ ਸਿਧੀਆਂ ਵੀ ਰਬ ਤੋਂ ਭੁਲਾਉਣ ਵਾਲੀਆਂ



Sri Satguru Jagjit Singh Ji eLibrary NamdhariElibrary@gmail.com

ਹਨ । ਅਸਲ ਜੀਵਨ ਮਾਇਆ ਵਿਚ ਰਹਿੰਦਿਆਂ ਮਾਇਆ ਤੋਂ ਨਿਰਲੇਪ ਰਹਿਣਾ ਹੈ ।

*ਜੈਸੇ ਜਲ ਮਹਿ ਕਮਲ ਨਿਰਾਲਮ ਮੁਰਗਾਈ ਨੈਸਾਣੇ ।*
*ਸ਼ਬਦ ਸੁਰਤਿ ਭਵ ਸਾਗਰ ਤਰੀਐ ਨਾਨਕ ਨਾਮ ਵਖਾਣੈ ॥*

ਮਹਾਰਾਜ ਦਾ ਫੁਰਮਾਨ ਹੈ ।

*ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ।*
*ਗੁਪਤ ਪ੍ਰਗਟ ਹੋਇ ਬੈਸਾ ਲੋਕੁ ਰਾਖੈ ਭਾਉ ।*
*ਮਤ ਦੇਖਿ ਭੂਲਾ ਵੀਸਰੇ ਚਿਤ ਨ ਆਵੇ ਨਾਉ ।*

ਨੌ ਨਿਧਿਆਂ, ਅਠਾਰਾਂ ਸਿਧੀਆਂ ਦਾ ਸ਼ਾਸਤਰਾਂ ਵਿਚ ਵਰਨਣ ਹੈ । ਜੋ ਮਨ ਦੀ ਇਕਾਗਰਤਾ ਕਰਕੇ ਇਹ ਕਰਾਮਾਤੀ ਸ਼ਕਤੀਆਂ ਪ੍ਰਾਪਤ ਹੋ ਜਾਂਦੀਆਂ ਹਨ । ਜਿਵੇਂ ਕਿ ਜੋਗੀ ਲੋਕ ਤਪ ਰਾਹੀਂ ਸਿਧੀ ਨੂੰ ਪ੍ਰਾਪਤ ਕਰਕੇ ਹੰਕਾਰ ਵਿਚ ਕਰਾਮਾਤੀ ਰਸ ਵਿਚ ਹੀ ਭੁਲ ਬੈਠੇ ਸਨ । ਸਤਿਗੁਰੂ ਜੀ ਨੇ ਇਸ ਨੂੰ ਵੀ ਪ੍ਰਭੂ ਚਰਨਾਂ ਤੋਂ ਭੁਲਣ ਵਾਲਾ ਮਾਇਆ ਦਾ ਜਾਲ ਹੀ ਦਸਿਆ ਹੈ ।

ਰਾਜ ਨੂੰ ਪ੍ਰਾਪਤ ਕਰਕੇ ਹੁਕਮ ਵਿਚ ਸਾਰੀ ਸ੍ਰਿਸ਼ਟੀ ਨੂੰ ਚਲਾਕੇ ਮਾਨ ਪ੍ਰਾਪਤ ਵੀ ਕਰ ਲਿਆ ਜਾਵੇ ਤਾਂ ਇਹ ਰਸ ਵੀ ਨਿੱਕੰਮਾ ਹੀ ਹੈ ।

*ਸੁਲਤਾਨ ਹੋਵਾਂ ਮੇਲ ਲਸ਼ਕਰ ਤਖਤ ਰਾਖੇ ਪਾਉ ।*
*ਹੁਕਮ ਹਾਸਲ ਕਰੀ ਬੈਠਾ ਨਾਨਕਾ ਸਭ ਵਾਉ ।*
*ਮਤ ਦੇਖ ਭੂਲਾ ਵੀਸਰੇ ਤੇਰਾ ਚਿਤ ਨ ਆਵੈ ਨਾਉ ।*

(ਸ੍ਰੀ ਰਾਗ ਮਹਲਾ ੧)

ਨਾਮ ਤੋਂ ਬਿਨਾ ਉਪਰੋਕਤ ਰਸ, ਸਿਧੀਆਂ ਸਭ ਵਾਉ, ਦੁਆਉ ਤੇ ਵਿਅਰਥ ਹੀ ਹਨ । ਗੁਰੂ ਨਾਨਕ ਦੇਵ ਜੀ ਦੇ ਘਰ ਦੀ ਸਭ ਤੋਂ ਵਡੀ ਕਰਾਮਾਤ "ਗੁਰੂ ਸੰਗਤ ਬਾਣੀ ਬਿਨਾਂ ਹੋਰ ਕੋਈ ਓਟ ਨਹੀਂ ਹੈ" ਨੇਕ ਬੰਦਿਆਂ ਦੀ ਸੰਗਤ ਤੇ ਗੁਰਬਾਣੀ ਜੁਗੋ ਜੁੱਗ ਜੀਵਾਂ ਨੂੰ ਰੋਸ਼ਨੀ ਦੇਂਦੀ ਰਹੇਗੀ ।



Sri Satguru Jagjit Singh Ji eLibrary NamdhariElibrary@gmail.com



ਫਹੁੜੀ ਗੰਗਾ ਦੇ ਅਸਥਾਨ ਤੇ ਬਣੀ ਬਉਲੀ ਸਾਹਿਬ ਦਾ ਮਨੋਹਰ ਦ੍ਰਿਸ਼,



Sri Satguru Jagjit Singh Ji eLibrary NamdhariElibrary@gmail.com

# ਫਹੁੜੀ ਗੰਗਾ

ਸਿੱਧਾਂ ਨੇ ਆਪਣੀ ਸ਼ਕਤੀ ਨਾਲ ਖੂਹਾਂ ਚੋਂ ਜਲ ਸੁਕਾ ਦਿਤਾ ਤੇ ਮਹਾਰਾਜ ਜਲ ਕਿਤੋਂ ਨਹੀਂ ਮਿਲਦਾ ਹੈ ਕ੍ਰਿਪਾ ਕਰਕੇ ਜਲ ਦੇ ਖੁੱਲੇ ਇਸ਼ਨਾਨ । ਸਤਿਗੁਰੂ ਜੀ ਨੇ ਫਹੁੜੀ ਦੇ ਕੇ ਮਰਦਾਨਾ ਜੀ ਨੂੰ ਗੰਗਾ ਨਦੀ ਤੇ ਭੇਜਿਅ ਕੀਤਾ ਗੰਗਾ ਜੀ ਤੋਂ ਲਕੀਰ ਖਿਚਦਾ ਚਲਾ ਆ, ਗੰਗਾ ਜੀ ਪਿਛੇ ਚਲੀ ਅ ਪਰ ਪਿਛੇ ਮੁੜਕੇ ਨਾ ਤੱਕੀ ਜਿਸ ਵੇਲੇ ਮਰਦਾਨਾ ਜੀ ਮਹਾਰਾਜ ਜੀ ਦੇ ਅ ਦੋ ਕੁ ਫਰਲਾਂਗਾਂ ਰਹਿ ਗਏ ਤਾਂ ਪਿਛੇ ਮੁੜਕੇ ਤਕਿਆ ਤਾਂ ਜਲ ਦਾ ਪ੍ਰਵਾਹ ਆਏ ਤਾਂ ਪਿਛਾਂਹ ਤਕਣ ਕਰਕੇ, ਉਥੇ ਹੀ ਰੁਕ ਗਿਆ । ਮਰਦਾਨੇ ਨੇ ਅ ਹਾਲ ਦਸਿਆ । ਸਤਿਗੁਰੂ ਜੀ ਨੇ ਹਸਕੇ ਸਿਧਾਂ ਨੂੰ ਆਖਿਆ ਸਿਧੋ ? ਇਥੋਂ ਏਡੀ ਦੂਰੋਂ ਸਾਡਾ ਕੀਰਤਨੀਆਂ ਭਾਈ ਮਰਦਾਨਾ ਗੰਗਾ ਪ੍ਰਵਾਹ ਨੂੰ ਲੈ ਆ ਹੁਣ ਤੁਸੀ ਆਪਣੀ ਕਰਾਮਾਤ ਨਾਲ ਗੰਗਾ ਜੀ ਅੱਗੇ ਸਦ ਲਓ । ਸਿਧਾਂ ਜੋਰ ਲਾਇਆ ਪਰ ਸ਼ਰਮਿੰਦਾ ਹੋ ਕੇ ਬੈਠ ਗਏ । ਕਵੀ ਸੰਤੋਖ ਸਿੰਘ ਫਰਮਾਉ

*ਸੁਣ ਆਇਸ ਮਰਦਾਨਾ ਗਯੋ । ਤੁਰੰਤ ਗੰਗ ਤਟ ਦੇਖਤ ਭਯੋ*
*ਬਹੁਟ ਘਸੀਟਤ ਲਿਆਵਤ ਧਾਵਾ । ਫਹੁਰੀ ਪੀਛ ਸੁਰਸਰ ਆਵਾ*

ਸਤਿਗੁਰੂ ਜੀ ਹਸ ਕੇ ਕਹਿਣ ਲਗੇ ਸਿਧੋ, ਗੰਗਾ ਜੀ ਤਾਂ ਹੁਣ ਰਹੇਗੀ ਪ੍ਰੰਤੂ ਦੇਖੋ ਖੂਹ ਵਿਚ ਜਲ ਆ ਗਿਆ ਹੈ । ਸਚਮੁਚ ਜਦ ਸਿਧਾਂ ਨੇ ਖੂਹ ਜਲ ਨਾਲ ਭਰਪੂਰ ਹੋਇਆ ਪਿਆ ਸੀ ਸਿੱਧਾਂ ਨੇ ਜਲ ਛਕਿਆ, ਕੀਤਾ ਉਹ ਪਵਿਤ੍ਰ ਖੂਹ, ਪਿੱਪਲ ਸਾਹਿਬ ਅਤੇ ਫਹੁੜੀ ਗੰਗਾ ਜੋ ਅੱਜ ਪ ਸਾਗਰ ਵਿਚ ਮਿਲ ਚੁੱਕੀ ਹੈ, ਸਤਿਗੁਰੂ ਜੀ ਦੀਆਂ ਪਾਵਨ ਜਿੱਤਾ ਦੀ ਪ੍ਰਤੀ ਹੈ । ਇਸ ਥਾਂ ਤੇ ਹੁਣ ਨਾਨਕ ਸਾਗਰ ਵਿਚ ਥਾਉਲੀ ਬਣੀ ਹੋਈ ਹੈ



Sri Satguru Jagjit Singh Ji eLibrary NamdhariElibrary@gmail.com

ਸਾਗਰ ਦੇ ਕੰਡੇ ਤੋਂ ਪੁਲ ਰਾਹੀਂ ਮਿਲੀ ਹੋਈ ਹੈ ।

## ਧਰਤੀ ਵਿਚੋਂ ਆਵਾਜ਼

ਸਰਲ ਤੇ ਸਾਫ ਮਨਾਂ ਵਾਲੇ, ਭਰਥਰੀ, ਗੋਪੀ ਚੰਦ, ਮੰਗਲ ਨਾਥ ਵਗੈਰਾ ਨੇ ਮਹਾਰਾਜ ਜੀ ਦੇ ਚਰਨਾਂ ਤੇ ਮੱਥਾ ਟੇਕਿਆ । ਪਰ ਹੰਕਾਰੀ ਤੇ ਈਰਖਾਲੂ ਮਨਾਂ ਵਾਲੇ ਸਿਧਾਂ ਨੇ ਮਿਲ ਕੇ ਇਕ ਪਾਖੰਡ ਰਚਿਆ ਜਮੀਨ ਵਿਚ ਟੋਆ ਪੁਟ ਕੇ ਉਸ ਵਿਚ ਆਪਣਾ ਇਕ ਬਾਲਕ ਬਿਠਾ ਦਿਤਾ, ਉਧਰੋਂ ਜਮੀਨ ਨੂੰ ਇਕਸਾਰ ਕਰਕੇ ਕਪਟ ਨਾਲ ਅੰਤਰਜਾਮੀ ਸਤਿਗੁਰੂ ਜੀ ਇਹ ਅਸਥਾਨ ਸਦੀਆਂ ਤੋਂ ਗੋਰਖਮਤਾ ਕਹਿਲਾਂਦਾ ਹੈ । ਇਹ ਧਰਤੀ ਜੋਗੀਆਂ ਸਿੱਧਾਂ ਦੀ ਹੈ ਇਥੇ ਗੋਰਖਮਤ ਦਾ ਝੰਡਾ ਹੈ, ਤੁਹਾਡੇ ਲਈ ਇਥੇ ਕੋਈ ਜਗਾ ਨਹੀਂ । ਮੌਜੀ ਸਤਿਗੁਰੂ ਜੀ ਮੁਸਕਰਾਏ ਤੇ ਹਸਕੇ ਕਹਿਣ ਲਗੇ ਸਿੱਧੋ ! ਧਰਤੀ ਤਾਂ ਨਿਰੰਕਾਰ ਜੀ ਦੀ ਹੈ । ਤੁਸੀਂ ਕਦੋਂ ਦੇ ਮਾਲਕ ਹੋ ? ਤੂੰ ਕਿਸਦੀ ਹੈਂ ਜੋ ਧਰਤੀ ਫੈਸਲਾ ਕਰੇ ਉਸ ਦੀ ਮਲਕੀਅਤ ਨੂੰ ਮਨ ਲਿਆ ਜਾਵੇ । ਸਤਿਗੁਰੂ ਜੀ ਹਸਕੇ ਕਹਿਣ ਲੱਗੇ ਚੰਗਾ ਤੁਸੀਂ ਹੀ ਪੁਛ ਵੇਖੋ -

ਸਿਧ ਆਪਣੇ ਤਾਣੇ ਹੋਏ ਜਾਲ ਵਿਚ ਸਤਿਗੁਰੂ ਜੀ ਨੂੰ ਫਸਿਆ ਵੇਖਕੇ ਬਹੁਤ ਖੁਸ਼ ਹੋਏ ਤੇ ਉਚੀ ਆਵਾਜ ਦੇ ਕੇ ਪੁਛਿਆ, ਧਰਤੀਏ ਤੂੰ ਕਿਸ ਦੀ ਏਂ । ਉਹ ਲੜਕਾ ਪਹਿਲੇ ਹੀ ਤਰੀਕੇ ਨਾਲ ਜਮੀਨ ਵਿਚ ਦਬਿਆ ਹੋਇਆ ਸੀ, ਕਹਿਣ ਲਗਾ ਮੈਂ ਸਿੱਧਾਂ ਦੀ, ਦੂਸਰੀ ਵੇਰ ਫੇਰ ਸਿੱਧਾਂ ਨੇ ਪੁਛਿਆ ਧਰਤੀ ਮਾਤਾ ਤੂੰ ਕਿਸਦੀ ਏਂ, ਨਾਨਕ ਦੀ ਗੋਰਖ ਦੀ? ਆਵਾਜ ਆਈ ਮੈਂ ਗੋਰਖ ਦੀ । ਸਤਿਗੁਰੂ ਜੀ ਹਸਕੇ ਕਹਿਣ ਲੱਗੇ "ਉਏ ਅਜੇ ਤੂੰ ਬੋਲੀ ਹੀ ਜਾਂਦਾਂ ਏ" ਗੁਰੂ ਜੀ ਦੇ ਹੁਕਮ ਕਰਨ ਦੀ ਢਿਲ ਸੀ ਲੜਕੇ ਦਾ ਦਮ ਘੁਟ ਗਿਆ । ਤੀਜੀ ਵੇਰ ਜਦ ਸਿੱਧਾਂ ਨੇ ਪੁਛਿਆ ਇਹ ਕਿਸ ਦਾ ਅਸਥਾਨ ਹੈ ਤਾਂ ਬੜੇ ਜੋਰ ਦਾ ਗੰਭੀਰ ਨਾਦ ਹੋਇਆ ਤਿੰਨ ਵਾਰ ਆਵਾਜ ਆਈ "ਨਾਨਕ ਮਤਾ" "ਨਾਨਕ ਮਤਾ" "ਨਾਨਕ ਮਤਾ" ਸਿਧ ਚਰਨਾਂ ਤੇ ਢਹਿ ਪਏ । "ਸਿਧ ਆਸਣ ਸਬ ਜਗਤ ਦੇ ਨਾਨਕ ਆਦਿ ਮਤੇ ਜੇ ਕੋਆ ।" ਭਾਈ ਗੁਰਦਾਸ



Sri Satguru Jagjit Singh Ji eLibrary NamdhariElibrary@gmail.com

ਜੀ ਗਵਾਹੀ ਭਰਦੇ ਹਨ, ਸਿੱਧਾਂ ਦੇ ਮਸ਼ਹੂਰ ਅਸਥਾਨਾਂ ਵਿਚੋਂ ਗੋਰਖਮਤਾ, ਨਾਨਕਮਤਾ ਬਨ ਗਿਆ, ਸਿੱਧਾਂ ਹਥ ਜੋੜਕੇ ਕਿਹਾ, ਧੰਨ ਨਾਨਕ ਤੇਰੀ ਵੱਡੀ ਕਮਾਈ । ਇਸ ਤਰਾਂ ਸਿੱਧ ਮੰਡਲੀ ਸ਼ਬਦ ਦਵਾਰਾ ਜਿਤਕੇ ਸਤਿਗੁਰੂ ਜੀ ਨੇ ਸਿੱਧਾਂ ਦਾ ਹੰਕਾਰ ਦੂਰ ਕੀਤਾ ਤੇ ਨਾਨਕ ਮਤੇ ਦਾ ਇਲਾਹੀ ਨਿਸ਼ਾਨ ਝੁਲਾਇਆ ।

## ਪਿੱਪਲ ਦਾ ਸੜਨਾ ਤੇ ਹਰਾ ਹੋਣਾ

ਛੇਵੇਂ ਪਾਤਸ਼ਾਹ ਮੀਰੀ ਪੀਰੀ ਦੇ ਮਾਲਕ ਸਾਹਿਬ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਦੇ ਵੇਲੇ ਇਕ ਉਦਾਸੀ ਮਹਾਤਮਾ ਬਾਬਾ ਅਲਮਸਤ ਜੀ ਸਤਿਗੁਰੂ ਜੀ ਦੇ ਪਿੱਪਲ ਸਾਹਿਬ ਪਾਸ ਧਰਮਸ਼ਾਲਾ ਬਨਾ ਕੇ ਸੇਵਾ ਕਰਦਾ ਸੀ । ਕਈ ਈਰਖਾਲੂ ਕਨਪਾਟੇ ਜੋਗੀਆਂ ਨੇ ਅੱਗ ਲਾ ਕੇ ਇਹ ਪਿੱਪਲ ਸਾੜ ਦਿਤਾ । ਅਲਮਸਤ ਜੀ ਨੇ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਦੇ ਚਰਨਾਂ ਦਾ ਧਿਆਨ ਧਰਕੇ ਸਮਾਧੀ ਲਾ ਲਈ । ਅੰਨ ਜਲ ਤਿਆਗ ਦਿਤਾ ਅਰਦਾਸ ਕੀਤੀ ਹੇ ਮੇਰੇ ਸਤਿਗੁਰੂ ਜੀ ਜੇ ਆਪ ਸਚਮੁਚ ਹੀ ਛੇਵੇਂ ਗੁਰੂ ਨਾਨਕ ਹੋ ਤਾਂ ਆਪ ਆਪਣੀ ਇਸ ਨਿਸ਼ਾਨੀ ਦੀ ਰਖਿਆ ਕਰੋ ਅਤੇ ਇਹਨਾਂ ਮੂਰਖਾਂ ਨੂੰ ਦੰਡ ਦੇਵੋ । ਧੰਨ ਧੰਨ ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਮਹਾਰਾਜ ਦੇ ਸੌ ਸੂਰਬੀਰ ਸਿਖਾਂ ਦੇ ਘੋੜ ਸਵਾਰ ਜੱਥੇ ਨਾਲ ਪੀਲੀਭੀਤ ਦੇ ਜੰਗਲਾਂ ਵਿਚ ਪੁੱਜੇ । ਜੋਗੀ ਦਲਭੰਜਨ ਗੁਰੂ ਸੂਰਮੇਂ ਦਾ ਆਗਮਨ ਸੁਣਕੇ ਹੀ ਭਜ ਗਏ । ਅਲਮਸਤ ਜੀ ਗੁਰੂ ਦਰਸ਼ਨ ਕਰਕੇ ਮਸਤਉਲ-ਮਸਤ ਹੋ ਗਏ । ਭੁਜ ਦੰਡਬਲੀ ਸ੍ਰੀ ਗੁਰੂ ਹਰਗੋਬਿੰਦ ਪਾਤਸ਼ਾਹ ਨੇ ਜਗਤ ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਨਿਸ਼ਾਨੀ ਪਿੱਪਲ ਸਾਹਿਬ ਦੇ ਦਰਸ਼ਨ ਕੀਤੇ, ਨਮਸਕਾਰ ਕੀਤੀ, ਕਟੋਰੇ ਵਿਚ ਕੇਸਰ ਘੋਲ ਕੇ ਆਪਣੇ ਪਵਿਤ੍ਰ ਕਰ ਕਮਲਾਂ ਨਾਲ ਸੜੇ ਪਿੱਪਲ ਤੇ ਛਟੇ ਮਾਰੇ "ਸੁਕੇ ਹਰੇ ਕੀਏ ਖਿਨ ਮਾਹਿ" ਪਿੱਪਲ ਹਰਾ ਹੋ ਗਿਆ, ਜੋ ਸਤਿਗੁਰੂ ਜੀ ਦੀ ਪ੍ਰਤਖ ਯਾਦ ਦਿਲਾ ਰਿਹਾ ਹੈ ।



Sri Satguru Jagjit Singh Ji eLibrary NamdhariElibrary@gmail.com



ਗੁਰਦੁਆਰਾ ਦੁੱਧ ਵਾਲਾ ਖੂਹ ਨਾਨਕ ਮਤਾ ਸਾਹਿਬ



Sri Satguru Jagjit Singh Ji eLibrary NamdhariElibrary@gmail.com

## ਗੁਰਦੁਆਰਾ ਦੁੱਧ ਵਾਲਾ ਖੂਹ

ਇਸ ਤਰਾਂ ਕਿਹਾ ਜਾਂਦਾ ਹੈ ਕਿ ਮਰਦਾਨਾ ਜੀ ਨੇ ਜੋਗੀਆਂ ਕੋਲੋ ਮੰਗਿਆ ਜਿਨਾਂ ਕੋਲ ਗਊਆਂ ਦੇ ਦੁੱਧ ਦੇ ਕੜਾਹੇ ਭਰੇ ਹੋਏ ਸਨ । ਸਿ ਮਰਦਾਨਾ ਜੀ ਨਾਲ ਮਜਾਕ ਕੀਤੀ । ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਹਾ ਮ ਘਬਰਾਵੋ ਨਾਂ ਅਸਾਂ ਹੰਕਾਰੀ ਸਿੱਧਾਂ ਦਾ ਸਾਰਾ ਦੁੱਧ ਖੂਹ ਵਿਚ ਖਿੱਚ ਲਿਆ ਹੈ ਹੁਣ ਗੁਰਦੁਆਰਾ ਸਾਹਿਬ ਬਣਾਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਗਿਆ ਹੈ ।

## ਬਾਬਾ ਅਲਮਸਤ ਜੀ

ਇਹ ਉਦਾਸੀ ਸੰਪਰਦਾਇ ਦੇ ਪ੍ਰਸਿਧ ਮਹਾਤਮਾ ਹੋਏ ਹਨ । ਗੁਰਦਿਤਾ ਜੀ ਨੇ ਇਨ੍ਹਾਂ ਨੂੰ ਚਾਰ ਧੂਣਿਆਂ ਵਿਚੋਂ ਉਤਰ ਪ੍ਰਦੇਸ਼ ਦੇ ਧੂਣੇ ਥਾਪਿਆ, ਜਿਸ ਦਾ ਹੈਡ ਕੁਆਟਰ ਉਤਰਾਖੰਡ, ਵਿਚ ਨਾਨਕਮਤਾ ਸਾਹਿਬ ਸੀ ਨੇ ਉਤਰਾਖੰਡ, ਰੁਹੇਲਖੰਡ, ਕੁਮਾਊ, ਅਲਮੋੜਾ, ਯੂ:ਪੀ:, ਬਿਹਾਰ, ਬੰਗਾਲ ਤੇ ਵਿਚ ਗੁਰੂ ਨਾਨਕ ਮਤ ਦਾ ਪ੍ਰਚਾਰ ਕੀਤਾ । ਢਾਕੇ ਦੇ ਇਕ ਗੁਰਦੁਆਰੇ ਅਮਰ ਸਿੰਘ ਜੀ ਅਲੀਗੜ ਵਾਲੇਆਂ ਨੂੰ ਇਕ ਸ਼ਿਲਾਲੇਖ ਮਿਲਿਆ ਹੈ ਜਿ ਅੰਕਤ ਹੈ ਕਿ ਉਥੇ ਦਾ ਉਦਾਸੀ ਗ੍ਰੰਥੀ ਗੁਰਦੁਆਰਾ ਸ੍ਰੀ ਨਾਨਕ ਮਤਾ ਸ ਸਿਖਲਾਈ ਪਰਾਪਤ ਕਰਕੇ ਆਇਆ ਹੋਇਆ ਹੈ ਅਤੇ ਉਹ ਬਾਬਾ ਅਲਮਸਤ ਸੰਪਰਦਾਇ ਨਾਲ ਸੰਬੰਧ ਰਖਦਾ ਹੈ ।

ਸਾਰੇ ਉਤਰ ਪ੍ਰਦੇਸ਼ ਵਿਚ ਨਾਨਕ ਪੰਥੀਆਂ ਦੀ ਲੱਖਾਂ ਦੀ ਤਾ ਸਿਖਿਆ ਬਾਬਾ ਅਲਮਸਤ ਜੀ ਦੇ ਪ੍ਰਚਾਰ ਦਾ ਸਿਟਾ ਹੈ । ਕਾਸ਼ ਕਿ ਕੌਮ ਇਸ ਪਨੀਰੀ ਨੂੰ ਸੰਭਾਲੇ ।



Sri Satguru Jagjit Singh Ji eLibrary NamdhariElibrary@gmail.com



ਗੁਰਦੁਆਰਾ ਭੰਡਾਰੀ ਬੋਹੜ ਨਾਨਕ ਮਤਾ ਸਾਹਿਬ



Sri Satguru Jagjit Singh Ji eLibrary NamdhariElibrary@gmail.com

# ਭੰਡਾਰੀ ਬੋਹੜ

ਕਿਹਾ ਜਾਂਦਾ ਹੈ ਕਿ ਭੋਜਨ ਮੰਗਣ ਤੇ ਮਹਾਰਾਜ ਜੀ ਦੇ ਹੁਕਮ ਅਨੁਸਾਰ ਮਰਦਾਨਾ ਜੀ ਦੇ ਹੁਕਮ ਅਨੁਸਾਰ ਮਰਦਾਨਾ ਜੀ ਨੇ ਬੋਹੜ ਦੇ ਪੇੜ ਤੇ ਚੜ੍ਹਕੇ ਉਸ ਨੂੰ ਹਿਲਾਇਆ ਤੇ ਜੋਗੀਆਂ ਨੂੰ ਪਕਵਾਨ ਛਕਾਏ ।

# ਨਵਾਬ ਮਹਿੰਦੀ ਅਲੀ ਖਾਨ

ਸਤਾਰਵੀਂ ਸਦੀ ਦੇ ਅੰਤ ਵਿਚ ਅਵਧ ਦੇ ਨਵਾਬਾਂ ਵਿਚੋਂ ਨਵਾਬ ਮਹਿੰਦੀ ਅਲੀ ਖਾਨ ਰਬ ਦਾ ਪਿਆਰਾ ਤੇ ਗੁਰੂ ਘਰ ਦਾ ਸ਼ਰਧਾਲੂ ਹੋਇਆ ਹੈ । ਉਸਨੇ ਗੁਰੂ ਨਾਨਕ ਦੇ ਦਰਬਾਰ ਵਿਚ ਹਰ ਇਕ ਨਾਲ ਇਕੋ ਜਿਹਾ ਵਰਤਾਉ ਵੇਖਿਆ ਬਗੈਰ ਕਿਸੇ ਉਚ ਨੀਚ ਦੇ ਭੇਦ ਤੇ ਜਾਤ ਪਾਤ ਦੇ ਵਿਤਕਰੇ ਤੋਂ ਹਰ ਇਕ ਨੂੰ ਗੁਰਦੁਆਰਾ ਸਾਹਿਬ ਆਕੇ ਬਾਣੀ ਦਾ ਉਪਦੇਸ਼ ਲੈਣ ਦੀ ਆਗਿਆ ਹੈ ਅਤੇ ਬਗੈਰ ਵਿਤਕਰੇ ਤੋਂ ਲੰਗਰ ਹਰ ਇਕ ਲਈ ਚਲਦਾ ਹੈ. ਉਸਨੇ ਮਨੁਖਤਾ ਦੀ ਸਹੀ ਢੰਗ ਨਾਲ ਹੋ ਰਹੀ ਸੇਵਾ ਤੋਂ ਪ੍ਰਭਾਵਤ ਹੋ ਕੇ ੪੫੦੦ ਏਕੜ ਦੇ ਕਰੀਬ ਜਮੀਨ ਮੰਦਰ ਨਾਨਕ ਸ਼ਾਹ ਫਕੀਰ ਦੇ ਨਾਮ ਅਰਦਾਸ ਕਰਵਾਈ ਅਤੇ ਖੁਦ ਹਾਕਮ ਹੋਣ ਕਰਕੇ ਸਾਰੀ ਜਮੀਨ ਮੁਆਫੀ ਕਰਾਰ ਦੇ ਦਿਤੀ ।

ਉਸ ਜਮੀਨ ਵਿਚੋਂ ਤਿੰਨ ਹਜਾਰ ਏਕੜ ਦੇ ਕਰੀਬ ਸਰਕਾਰ ਵਲੋਂ ਬਨਾਏ ਨਾਨਕ ਸਾਗਰ ਡੈਮ ਵਿਚ ਆ ਚੁਕੀ ਹੈ ਜਿਸ ਦੇ ਬਦਲੇ ਹਾਲਾਂ ਤੱਕ ਵਮੀਨ ਨਹੀਂ ਮਿਲੀ ਅਤੇ ਰਹਿੰਦੀ ਜਮੀਨ ਦੀ ਮੁਆਫੀ ਸਰਕਾਰ ਵਲੋਂ ਖਤਮ ਕਰ ਦਿਤੀ ਗਈ ਹੈ ।

ਗੁਰਦੁਆਰਾ ਕਮੇਟੀ ਨੇ ਅਦਾਲਤ ਵਿਚ ਸਰਕਾਰ ਵਿਰੁਧ ਦਾਹਵਾ ਦਾਇਰ ਕੀਤਾ ਹੋਇਆ ਹੈ ।



Sri Satguru Jagjit Singh Ji eLibrary NamdhariElibrary@gmail.com



# ਦੀਵਾਲੀ ਮੇਲਾ



ਹਰ ਮਹੀਨੇ ਚੌਦਸ ਤੇ ਮੱਸਿਆ ਦਾ ਪੁਰਬ ਲਗਦਾ ਹੈ ਦੀਵਾਲੀ ਦਾ ਪੁਰਬ ਅਮ੍ਰਿਤਸਰ ਵਾਂਗ ਹੀ ਭਰਦਾ ਹੈ । ਅਨੇਕਾਂ ਪ੍ਰੇਮੀ ਅਪਣੀਆਂ ਮਨੋਕਾਮਨਾਵਾਂ ਦੀ ਤੀ ਲਈ ਗੁਰੂ ਦਰਵਾਰ ਦੀਆਂ ਹਾਜਰੀਆਂ ਭਰਦੇ ਹਨ ।

ਖਾਸ ਕਰਕੇ ਦੀਵਾਲੀ ਦਾ ਮੇਲਾ ਬਹੁਤ ਭਾਰੀ ਲਗਦਾ ਹੈ ਜਿਸ ਵਿਚ ਪੰਥ ਪ੍ਰਸਿੱਧ ਰਾਗੀ ਜੱਥੇ, ਢਾਡੀ ਜੱਥੇ, ਕਵਿਸ਼ਰੀ ਜੱਥੇ ਕਥਾਵਾਚਕ ਅਤੇ ਉਚੱ ਕੋਟੀ ਦੇ ਣੀ ਅਤੇ ਵਿਦਵਾਨ ਦੂਰੋ ਨੇੜਿਉ ਪਹੁੰਚ ਕੇ ਸੰਗਤਾਂ ਨੂੰ ਗੁਰੂ ਜਸ ਅਤੇ ਇਤਿਹਾਸ ਣਾ ਕੇ ਨਿਹਾਲ ਕਰਦੇ ਹਨ । ਲਖਾਂ ਦੀ ਗਿਣਤੀ ਵਿਚ ਸੰਗਤਾ ਪਹੁੰਚਦੀਆਂ ਹਨ ਮੇਲਾ ਲਗਭਗ ੧੦ ਦਿਨ ਚਲਦਾ ਹੈ । ਜਿਸ ਵਿਚ ਸਰਕਸ, ਚਿੜਿਆਘਰ ਅਤੇ ਰ ਬੜੇ ਆਕਰਸ਼ਕ ਖੇਲ ਤਮਾਸ਼ੇ ਵੀ ਮੇਲੇ ਦੀ ਰੌਣਕ ਵਧਾਉਂਦੇ ਹਨ ।

ਗੁਰਦੁਆਰਾ ਸਾਹਿਬ ਬਾਗੇਸ਼ਵਰ (ਅਲਮੋੜਾ) ਤੇ ਗੁਰਦੁਆਰਾ ਰੀਠਾ ਾਹਿਬ ਦਾ ਪ੍ਰਬੰਧ ਵੀ ਇਹੋ ਕਮੇਟੀ ਕਰਦੀ ਹੈ ।

# ਗੁ: ਨਾਨਕ ਦਵਾਰਾ ਥੜਾ ਸਾਹਿਬ

## ਬਾਗੇਸ਼ਵਰ ਜਿਲਾ ਅਲਮੋੜਾ

ਗੁਰਦੁਆਰਾ ਨਾਨਕ ਦਵਾਰਾ ਥੜਾ ਸਾਹਿਬ ਬਾਗੇਸ਼ਵਰ (ਅਲਮੋੜਾ) ਦੀ ਜਗ੍ਹਾ ਪੁਰਾਨੇ ਪੁਜਾਰੀਆਂ ਪਾਸੋਂ ਇਕ ਲੱਖ (੧੦੦੦੦੦ ਰੁਪੈ) ਤੋਂ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਨਾਨਕ ਮਤਾ ਸਾਹਿਬ ਜੀ ਨੇ ਖਰੀਦ ਲਿਆ ਹੈ । ਜਗਤ ਗੁਰੂ ਸ੍ਰੀ ਨਾਨਕ ਦੇਵ ਜੀ ਮਹਾਰਾਜ ਨੇ ਇਸ ਜਗ੍ਹਾ ਤੇ ਚਰਨ ਪਾਏ । ਇਥੇ ਦੋ ਨਦੀਆਂ ਦਾ ਸੰਗਮ ਹੈ, ਸਰਜੂ ਗੰਗਾ ਨਦੀ ਅਤੇ ਗੋਮਤੀ ਨਦੀ ਤੇ ਸੰਗਮ ਤੇ ਬਹੁਤ ਸਾਰੇ ਘਾਟ ਬਣੇ



Sri Satguru Jagjit Singh Ji eLibrary NamdhariElibrary@gmail.com

ਹੋਏ ਹਨ । ਨਦੀ ਦੇ ਕਿਨਾਰੇ ਗੁਰੂ ਨਾਨਕ ਦੇਵਤਾ ਦਾ ਘਾਟ ਤੇ ਥੜਾ ਸਾਹਿਬ ਦਾ ਪਵਿਤ੍ਰ ਅਸਥਾਨ ਹੈ । ੧੮੩੭ ਈਸਵੀ ਦਾ ਜੋ ਪੁਰਾਣਾ ਰਿਕਾਰਡ ਮਿਲਿਆ ਹੈ ਉਸ ਵਿਚ ਛੇ ਸਤ ਜਗ੍ਹਾ ਗੁਰੂ ਨਾਨਕ ਦੇਵਤਾ, ਨਾਨਕ ਉਦਾਸੀ ਆਦਿ ਲਿਖਿਆ ਹੈ । ਮਹਾਰਾਜ ਧਿਰਾਜ ਬਾਜ ਬਹਾਦਰ ਕਤਿਯੂਰ ੪੦੦ ਨਾਲੀ (ਵੀਹ ਏਕੜ) ਜਮੀਨ ਗੁਰੂ ਨਾਨਕ ਦੇਵਤਾ ਦੇ ਨਾਮ ਲਾਈ ਸੀ ਜੋ ਮਹੰਤ ਖਾ ਪੀ ਗਏ । ਕੇਵਲ ਰਿਕਾਰਡ ਵਿਚ ਗੁਰੂ ਨਾਨਕ ਦੇਵਤਾ ਦਾ ਥੜਾ ਸਾਹਿਬ (ਝੰਡਾ ਸਾਹਿਬ) ਕਾਇਮ ਹੈ ਜੋ ੧੦' x ੧੬' ਵਿਚ ਮੌਜੂਦ ਹੈ, ਬਾਕੀ ਸਾਰੀ ਘਾਟ ਦੀ ਜਮੀਨ ਤੇ ਪੁਜਾਰੀਆਂ ਦੇ ਸੁੰਦਰ ਮਕਾਨ ਬਣ ਹੋਏ ਹਨ। ਇਹ ਸਾਰੀ ਜਗ੍ਹਾ ਅਤੇ ਕਮਰੇ ਗੁਰਦੁਆਰਾ ਪ੍ਰਬੰਧਕ ਕਮੇਟੀ ਨਾਨਕ ਮਤਾ ਸਾਹਿਬ ਨੇ ਖਰੀਦ ਲਏ ਹਨ ।

ਸੰਨ ੧੯੮੪ ਵਿੱਚ ਸਾਰੇ ਦੇਸ਼ ਵਿੱਚ ਦੰਗੇ ਹੋਏ, ਗੁ: ਬਾਗੇਸ਼ਵਰ ਵੀ ਅੱਗ ਨਾਲ ਜਲਾ ਦਿੱਤਾ ਗਿਆ, ਸਮਾਨ ਲੁੱਟ ਲਿਆ ਗਿਆ । ਬਾਬਾ ਹਰਬੰਸ ਸਿੰਘ ਜੀ, ਬਾਬਾ ਫੌਜਾ ਸਿੰਘ ਜੀ ਨੂੰ ਬੇਨਤੀ ਕੀਤੀ ਹੈ ਕਿ ਦੁਬਾਰਾ ਗੁ: ਸਾਹਿਬ ਦੀ ਜਲਦੀ ਹੀ ਉਸਾਰੀ ਕੀਤੀ ਜਾਵੇਗੀ। ੧੯੬੯ ਵਿਚ ਪਦਮ ਸ੍ਰੀ ਕਰਨਲ ਲਾਲ ਸਿੰਘ ਪ੍ਰਧਾਨ ਨੇ ਸ੍ਰੀ ਨਾਨਕ ਮਤਾ ਸਾਹਿਬ ਜੀ ਨੇ ਇਸ ਅਸਥਾਨ ਦੀ ਸੇਵਾ ਸੰਭਾਲ ਲਈ ਉਦਮ ਕੀਤਾ । ਹਲਦੁਵਾਨੀ ਤੋਂ ਬਾਗੇਸ਼ਵਰ ੧੨੦ ਮੀਲ ਹੈ, ਪੱਕੀ ਸੜਕ ਤੇ ਰੋਜ਼ਾਨਾ ਬਸਾਂ ਜਾਂਦੀਆਂ ਹਨ । ਪਹਾੜੀਆਂ ਦੀਆਂ ਵਾਦੀਆਂ ਵਿਚ ਬੜਾ ਰਮਣੀਕ ਅਸਥਾਨ ਹੈ ਜੋ ਬੜੀ ਪੁਰਾਣੀ ਮੰਡੀ ਅਤੇ ਤਹਸੀਲ ਹੈ । ਦਰਿਯਾ ਸਰਯੂ ਗੰਗਾ ਅਤੇ ਗੋਮਤੀ ਨਦੀ ਦੇ ਸੰਗਮ ਤੇ ਇਹ ਪਵਿਤ੍ਰ ਅਸਥਾਨ ਸ਼ੋਭਾਇਮਾਨ ਹੈ ।

**ਅਮ੍ਰਿਤ ਛੱਕੋ, ਸਿੰਘ ਸਜੋ,**
**ਕਿਰਤ ਕਰੋ, ਨਾਮ ਜਪੋ, ਵੰਡ ਛੱਕੋ**



Sri Satguru Jagjit Singh Ji eLibrary NamdhariElibrary@gmail.com

# ਸ੍ਰੀ ਰੀਠਾ ਸਾਹਿਬ

ਕੁਮਾਉਂ ਦੀਆਂ ਪਹਾੜੀਆਂ ਵਿੱਚ ਜਿਲਾ ਚੰਪਾਵਤ ਦੀ ਹੱਦ ਅੰਦਰ ਗੁਰੂ ਨਾਨਕ ਦੇਵ ਜੀ ਦਾ ਪਵਿਤ੍ਰ ਅਸਥਾਨ ਹੈ। ਉਤਰਾਖੰਡ ਦੀ ਉਦਾਸੀ ਸਮੇਂ ਨਾਨਕ ਮਤੇ ਜਾਨ ਤੋਂ ਪਹਿਲਾਂ ਇਸ ਥਾਂ ਤੋਂ ਵੀ ਜੋਗੀਆਂ ਨਾਲ ਸਤਿਗੁਰੂ ਜੀ ਦੀ ਧਰਮ ਚਰਚਾ ਹੋਈ। ਗੋਰਖ ਮੱਤ ਦਾ ਇਸ ਥਾਂ ਤੇ ਇਤਨਾ ਪ੍ਰਭਾਵ ਸੀ ਕਿ ਭੁੱਖ ਲਗਣ ਤੇ ਮਰਦਾਨਾ ਜੀ ਨੂੰ ਕਿਸੇ ਨੇ ਅੰਨ ਪਾਣੀ ਨਾ ਦਿੱਤਾ। ਹੰਕਾਰੀ ਜੋਗੀ ਵੇਖ ਰਹੇ ਸਨ ਕਿ ਵੇਖਾਂਗੇ ਕਿਵੇਂ ਗੁਰੂ ਨਾਨਕ ਆਪਣੇ ਸਾਥੀ ਦੀ ਭੁੱਖ ਦੂਰ ਕਰਦੇ ਹਨ। ਸਤਿਗੁਰੂ ਜੀ ਨੇ ਸਾਹਮਣੇ ਖੜੇ ਰੀਠੇ ਦੇ ਦਰਖਤ ਤੇ ਮੇਹਰ ਦ੍ਰਿਸ਼ਟੀ ਕੀਤੀ ਜੋ ਕੇ ਫਲਾਂ ਨਾਲ ਲੱਦਿਆ ਪਿਆ ਸੀ। ਮਰਦਾਨਾ ਜੀ ਨੂੰ ਹੁਕਮ ਕੀਤਾ ਕਿ ਇਸ ਦਰਖਤ ਤੇ ਚੜ੍ਹ ਜਾਓ ਤੇ ਫੱਲ ਛੱਕੋ. ਸਤਿਗੁਰੂ ਜੀ ਦੀ ਪ੍ਰਤੱਖ ਕਰਾਮਾਤਾਂ ਸਦਕਾ ਕੌੜੇ ਰੀਠੇ ਛੁਹਾਰਿਆ ਵਾਂਗ ਮਿੱਠੇ ਬਣ ਗਏ ਜੋ ਅੱਜ ਤਕ ਮਿੱਠੇ ਹੀ ਹਨ। ਯਾਤਰਾ ਕਰਨ ਵਾਲੇ ਪ੍ਰੇਮੀਆਂ ਨੂੰ ਮਿੱਠੇ ਰੀਠੇ ਦਾ ਪ੍ਰਸਾਦ ਮਿਲਦਾ ਹੈ।

੧੯੮੦ ਵਿਚ ਇਸ ਅਸਥਾਨ ਦਾ ਪ੍ਰਬੰਧ ਸ੍ਰੀ ਨਾਨਕ ਮਤਾ ਕਮੇਟੀ ਨੇ ਸੰਭਾਲਿਆ ਉਸ ਸਮੇਂ ਪ੍ਰਧਾਨ ਕਰਨਲ ਲਾਲ ਸਿੰਘ ਜੀ ਨੇ ਨਿਸ਼ਕਾਮ ਸੇਵਾ ਕੀਤੀ ਅਤੇ ੩੧੦੦੦ ਰੁਪੈ ਖਰਚ ਕੇ ਜਮੀਨ ਗੁਰਦੁਆਰੇ ਨੂੰ ਅਰਦਾਸ ਕਰਾਈ। ਲੰਗਰ ਅਤੇ ਸਰਾਂ ਬਣ ਗਈ ਹੈ ਤੇ ਹੋਰ ਉਸਾਰੀ ਸ਼ੁਰੂ ਹੈ।

ਵਿਸਾਖ ਦੀ ਪੂਰਨਮਾਸ਼ੀ ਤੇ ਸਲਾਨਾ ਜੋੜ ਮੇਲਾ ਹੁੰਦਾ ਹੈ। ਆਮ ਸੰਗਤਾਂ ਹਲਦੁਵਾਨੀ ਤੋਂ ਦੁਰਗਾ ਪਿੱਪਲ ਦੇ ਰਸਤੇ ਔਰਾਂ ਚੋਕੀ ਤੱਕ ਜਾਂਦੀਆਂ ਹਨ ਤੇ ਉਥੋਂ ਦਸ ਮੀਨ ਪੈਦਲ ਪਹਾੜੀ ਸਫਰ ਕਰਕੇ ਰੀਠਾ ਸਾਹਿਬ ਪਹੁੰਚਦੀਆਂ ਹਨ।

ਦੂਸਰਾ ਰਸਤਾ ਟਨਕਪੁਰ. ਲੋਹਾਘਾਟ ਅਤੇ ਬਿੰਗਰਾੜੇ ਹੁੰਦਾ ਹੋਇਆ ਰੀਠਾ ਸਾਹਿਬ ਤਕ ਪਹੁੰਚਦਾ ਹੈ। ਇਸ ਰਸਤੇ ਜੀਪ ਵਰਗੀਆਂ ਹਲਕੀਆਂ ਗਡੀਆਂ ਤੋੜ ਗੁਰਦੁਆਰੇ ਤਕ ਪਹੁੰਚ ਸਕਦੀਆਂ ਹਨ।



Sri Satguru Jagjit Singh Ji eLibrary NamdhariElibrary@gmail.com

ਪੀਓ ਪਾਹੁਲ ਖੰਡਧਾਰ ਹੋਇ ਜਨਮ ਸੁਹੇਲਾ






**ਖਾਲਸਾ ਪੰਥ ਦੇ ੩੦੦ ਸਾਲਾ**

**ਜਨਮ ਉਤਸਵ ਦੀ**

**ਸੰਗਤਾਂ ਨੂੰ ਲੱਖ ਲੱਖ ਵਧਾਈ ਹੋਵੇ ।**

**ਗੁਰਦੁਆਰਾ ਪ੍ਰਬੰਧਕ ਕਮੇਟੀ**

**ਸ੍ਰੀ ਨਾਨਕ ਮਤਾ ਸਾਹਿਬ**

**ਜਿਲਾ ਊਧਮ ਸਿੰਘ ਨਗਰ (ਰੁਦਰਪੁਰ) (ਯੂ०ਪੀ०)**

